## ਗੁਰਮਤਿ ਦੇ ਮੂਲ-ਮੁੱਦਿਆਂ ਦਾ ਆਧਾਰ ਹੈ

# ਗਿਆਨ ਦਾ ਮੁੱਦਾ

*ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥*
*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥*

*(ਵਾਰ ਮਲਾਰ ਕੀ ਮਹਲਾ ੧, ਪੰਨਾ ੧੨੭੯)*

ਗੁਰਮਤਿ, ਗਿਆਨ ਮਾਰਗ ਹੈ। ਗੁਰਬਾਣੀ ਨੂੰ ਸਮਝਣਾ ਹੀ ਗੁਰਸਿੱਖਾਂ ਲਈ ਸਭ ਤੋਂ ਅਹਿਮ ਗੱਲ ਹੈ। ਸਿੱਖਾਂ ਲਈ ਗੁਰਬਾਣੀ ਨੂੰ ਸਮਝਣਾ ਹੀ ਭਗਤੀ ਹੈ। ਗੁਰਬਾਣੀ ਅੰਦਰ 'ਨਾਮ' ਸਮਾਇਆ ਹੋਇਆ ਹੈ। ਗੁਰਬਾਣੀ ਵਿਚਾਰ (ਸਮਝ) ਕੇ ਹੀ ਇਸ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। 'ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥' ਤੋਂ ਭੀ ਇਹੀ ਪਤਾ ਲੱਗਦਾ ਹੈ ਕਿ ਗੁਰੂ ਕੀ ਮਤਿ ਧਾਰਨ ਕਰਨੀ ਭਾਵ ਗੁਰਬਾਣੀ ਨੂੰ ਪੜ੍ਹ ਕੇ, ਇਸ ਵਿਚਲੇ ਰਹੱਸ ਨੂੰ ਬੂਝ ਲੈਣਾ ਹੀ ਗੁਰਸਿੱਖਾਂ ਲਈ ਭਗਤੀ ਹੈ। ਇਸੇ ਭਗਤੀ ਨੂੰ ਗੁਰਮਤਿ ਅੰਦਰ, ਨਾਮ ਜਪਣਾ ਮੰਨਿਆ ਗਿਆ ਹੈ।

ਉਂਜ ਗੁਰਬਾਣੀ ਅੰਦਰ ਗਿਆਨ ਦੇ ਹੋਰ ਰੂਪਾਂ ਦਾ ਵੀ ਉਲੇਖ ਕੀਤਾ ਗਿਆ ਹੈ। ਭਾਵੇਂ ਗਿਆਨ ਅਨੰਤ ਪ੍ਰਕਾਰ ਦਾ ਹੈ ਪਰ ਮੋਟੇ ਤੌਰ 'ਤੇ ਇਸ ਦੇ ਤਿੰਨ ਰੂਪਾਂ ਨੂੰ ਸਮਝਣਾ ਅਤਿ ਜ਼ਰੂਰੀ ਹੈ। ਇਹ ਤਿੰਨ ਰੂਪ ਹਨ, 'ਤੱਤ ਗਿਆਨ'-ਜਾਂ 'ਨਾਮ', 'ਗਿਆਨ' ਜਾਂ 'ਵਿਗਿਆਨ', 'ਕੁਗਿਆਨ' ਜਾਂ 'ਭਰਮ ਗਿਆਨ'।

ਗੁਰਬਾਣੀ ਵਿਚਲੇ ਗਿਆਨ ਨੂੰ ਪਹਿਲੇ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਜਿਥੋਂ ਤਕ ਗੁਰਬਾਣੀ ਅੰਦਰ ਮਾਇਆ ਦੇ ਗਿਆਨ ਦੀ ਗੱਲ ਚਲਦੀ ਹੈ, ਉਸ ਨੂੰ ਵਿਗਿਆਨ ਹੀ ਆਖਿਆ ਜਾ ਸਕਦਾ ਹੈ। ਗੁਰਬਾਣੀ ਨੂੰ ਵਿਗਿਆਨ ਨਾਲ ਮੇਲ ਖਾਣ ਵਾਲੀ ਜਾਂ ਇਸ ਨੂੰ ਸੇਧ ਦੇਣ ਵਾਲੀ ਭੀ ਇਸੇ ਲਈ ਹੀ ਆਖਿਆ ਜਾਂਦਾ ਹੈ। ਜਿਵੇਂ ਗੁਰਬਾਣੀ ਅੰਦਰ ਸ੍ਰਿਸ਼ਟੀ ਰਚਨਾ ਬਾਰੇ ਦਸਦੇ ਹੋਏ ਗੁਰੂ ਨਾਨਕ ਸਾਹਿਬ ਆਖਦੇ ਹਨ :

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥*

*(ਸਿਰੀਰਾਗੁ ਮਹਲਾ ੧, ਪੰਨਾ ੧੯)*

ਇਨ੍ਹਾਂ ਪੰਗੁਤੀਆਂ ਵਿਚ ਜਿਥੇ ਉਨ੍ਹਾਂ ਨੇ ਸ੍ਰਿਸ਼ਟੀ ਰਚਨਾ ਦੀ ਹਕੀਕਤ, ਜਿਸ ਨੂੰ ਕਿ ਅੱਜ ਵਿਗਿਆਨ ਭੀ ਸਵੀਕਾਰ ਰਿਹਾ ਹੈ, ਦਾ ਰਹੱਸ ਖੋਲ੍ਹਿਆ ਹੈ ਉਥੇ ਪਿਛਲੀਆਂ ਮੱਤਾਂ ਦੇ ਫੈਲਾਏ ਹੋਏ ਭਰਮ ਗਿਆਨ ਨੂੰ ਝੁਠਲਾਇਆ ਭੀ ਹੈ।

ਇਸਲਾਮ ਧਰਮ ਨੇ ਜਿਥੇ ਸੰਸਾਰ ਨੂੰ ਸੱਤ ਪਾਤਾਲ ਤੇ ਸੱਤ ਆਕਾਸ਼ ਦੱਸ ਕੇ ਆਪਣੇ ਭਰਮ-ਜਾਲ ਵਿਚ ਫਸਾ ਕੇ ਗੁੰਮਰਾਹ ਕੀਤਾ ਹੋਇਆ ਸੀ, ਉਥੇ ਸਤਿਗੁਰੂ ਜੀ ਨੇ 'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ' (ਜਪੁ) ਦੱਸ ਕੇ ਲੋਕਾਂ ਨੂੰ ਇਕ ਨਵੀਂ ਵਿਗਿਆਨਕ ਸੋਝੀ ਕਰਵਾਈ। ਗੁਰਬਾਣੀ ਦੇ ਇਸ ਪੱਖ ਦੇ ਗਿਆਨੁ ਨੂੰ, ਜਿਸ ਦੀਆਂ ਕਿ ਹੋਰ ਭੀ ਸੈਂਕੜੇ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ, ਗਿਆਨੁ ਹੀ ਮੰਨਿਆ ਹੈ ਵਿਗਿਆਨ ਨਹੀਂ।

ਗੁਰਬਾਣੀ ਦਾ ਅਸਲ ਮੁੱਦਾ 'ਤੱਤ ਗਿਆਨੁ-ਆਤਮ ਗਿਆਨੁ' ਕਰਾਉਣਾ ਹੈ। ਵਿਗਿਆਨ ਭਾਵ ਮਾਇਆ *(Matter)* ਦਾ ਗਿਆਨ ਕਰਾਉਣਾ, ਗੁਰਬਾਣੀ ਦਾ ਨਿਸ਼ਾਨਾ ਨਹੀਂ ਹੈ। ਇਸ ਲਈ ਮੈਟਰ ਦਾ ਗਿਆਨ ਤਾਂ ਗੁਰਬਾਣੀ ਨੇ, ਤੱਤ ਗਿਆਨ ਕਰਾਉਣ ਸਮੇਂ ਸਹਾਇਤਾ ਲਈ ਵਰਤਿਆ ਹੈ, ਜਾਂ ਇਉਂ ਕਹਿ ਲਵੋ ਕਿ ਮੈਟਰ ਦੇ ਗਿਆਨ ਵਿਚਲਾ ਸੰਸਾਰੀ ਸੱਚ, ਨਿਰਾਕਾਰੀ ਸਚੁ ਨੂੰ ਪਛਾਣਨ ਲਈ ਪ੍ਰਮਾਣ ਦੇ ਤੌਰ 'ਤੇ ਵਰਤਿਆ ਹੈ। ਜਿਵੇਂ ਗੁਰਬਾਣੀ ਦੇ ਇਸ ਮਹਾਂਵਾਕ ਤੋਂ ਸਪਸ਼ਟ ਹੈ :

*ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*
*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

*(ਧਨਾਸਰੀ ਮਹਲਾ ੫, ਪੰਨਾ ੬੮੧)*

ਇਨ੍ਹਾਂ ਪੰਗਤੀਆਂ ਵਿਚ ਸਤਿਗੁਰੁ ਜੀ, ਦੋ ਗੱਲਾਂ ਦਾ ਭੇਤ ਖੋਲ੍ਹ ਰਹੇ ਹਨ। ਇਕ ਤਾਂ ਇਹ ਕਿ ਪਰਮੇਸ਼ਰ ਦੇ ਦਾਸ ਜਦੋਂ ਪਰਮੇਸ਼ਰ ਨਾਲ ਜੁੜ ਜਾਂਦੇ ਹਨ ਤਾਂ ਜਿਸ ਕਿਸਮ ਦੇ ਗਿਆਨ ਦੀ ਲੋੜ, ਉਨ੍ਹਾਂ ਨੂੰ ਗੁਰਸਿੱਖਾਂ ਨੂੰ ਸਮਝਾਉਣ ਲਈ ਹੁੰਦੀ ਹੈ, ਪਰਮੇਸ਼ਰ ਉਸੇ ਕਿਸਮ ਦਾ ਗਿਆਨ ਉਨ੍ਹਾਂ ਨੂੰ 'ਧੁਰ ਕੀ ਬਾਣੀ' ਦੁਆਰਾ ਪ੍ਰਦਾਨ ਕਰਦਾ ਰਹਿੰਦਾ ਹੈ। ਦੂਸਰੀ ਗੱਲ ਇਹ ਹੈ ਕਿ ਉਨ੍ਹਾਂ ਦਾ ਕਿਹਾ ਹੋਇਆ ਹਰ ਇਕ ਵਚਨ, ਏਸ ਲੋਕ ਵਿਚ ਅਤੇ ਪਰਲੋਕ ਵਿਚ ਸਚੁ ਹੁੰਦਾ ਹੈ :

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥*

*(ਰਾਮਕਲੀ ਮਹਲਾ ੧, ਪੰਨਾ ੯੩੨)*

ਉਪਰੋਕਤ ਪੰਗਤੀ ਵਿਚ ਸੰਸਾਰੀ ਅਤੇ ਨਿਰਾਕਾਰੀ ਦੋਨੋਂ ਕਿਸਮਾਂ ਦਾ 'ਸਚੁ' ਮੌਜੂਦ ਹੈ। ਇਥੇ, ਜਿਵੇਂ ਕੰਚਨ ਨੂੰ ਗਾਲਣ ਵਿਚ ਸੁਹਾਗਾ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ, ਇਸੇ ਤਰੀਕੇ ਨਾਲ ਮਨ ਰੂਪ ਕਾਇਆ ਨੂੰ ਕਲਪਣਾ, ਕਾਮਨਾ ਅਤੇ ਕ੍ਰੋਧ ਅਗਨਿ ਢਾਅ ਲਾਉਂਦੇ ਰਹਿੰਦੇ ਹਨ ਭਾਵ ਮਨ ਦੀ ਪੂਰਬਲੀ ਕਮਾਈ (ਕਾਇਆ) ਨੂੰ ਅਜਾਈਂ ਗੁਆਉਂਦੇ ਰਹਿੰਦੇ ਹਨ। ਸੁਹਾਗਾ, ਸੋਨੇ ਨੂੰ ਢਾਲਣ ਵਿਚ ਮਹੱਤਵਪੂਰਨ ਭੂਮਿਕਾ ਰੱਖਦਾ ਹੈ। ਇਸੇ ਤਰ੍ਹਾਂ ਜਿੰਨੀਆਂ ਵੀ ਦੁਨਿਆਵੀ ਸੱਚ ਦੀਆਂ ਉਦਾਹਰਣਾਂ, ਗੁਰਬਾਣੀ ਅੰਦਰ ਵਰਤੀਆਂ ਗਈਆਂ ਹਨ, ਉਹ ਕੇਵਲ ਨਿਰਾਕਾਰੀ ਸਚੁ ਨੂੰ ਹੀ ਦ੍ਰਿੜ੍ਹ ਕਰਾਉਣ ਪੱਖੋਂ ਆਖੀਆਂ ਹਨ।

ਜਿਹੜਾ ਗਿਆਨ ਮਨ ਅੰਦਰਲੇ ਵਿਕਾਰਾਂ, ਖ਼ਾਸ ਕਰਕੇ ਲਬ, ਲੋਭ, ਹੰਕਾਰ ਨੂੰ ਖਤਮ ਕਰਨ ਦੀ ਥਾਂ ਵਧਾਉਣ ਵਾਲਾ ਹੋਵੇ, ਉਸ ਗਿਆਨ ਨੂੰ ਗੁਰਬਾਣੀ ਚੰਗਾ ਨਹੀਂ ਸਮਝਦੀ। ਵਿਗਿਆਨ ਨੇ ਅੱਜ ਮਨੁੱਖ ਨੂੰ ਬੁਰੀ ਤਰ੍ਹਾਂ ਨਾਲ ਅਸ਼ਾਂਤ ਕਰ ਰੱਖਿਆ ਹੈ। ਕਾਦਰ ਦੀ ਕੁਦਰਤ ਵਿਚ ਬੇਲੋੜੀ ਦਖ਼ਲ-ਅੰਦਾਜ਼ੀ ਕਰਕੇ ਅੱਜ ਵਿਗਿਆਨ ਨੇ ਬਹੁਤ ਸਾਰੀਆਂ ਨਵੀਆਂ ਸਮੱਸਿਆਵਾਂ ਨੂੰ ਜਨਮ ਦੇ ਦਿੱਤਾ ਹੈ। ਆਦਮੀ ਰੁਝੇਵਿਆਂ ਵਿਚ ਇਤਨਾ ਜ਼ਿਆਦਾ ਉਲਝ ਗਿਆ ਹੈ ਕਿ ਉਸ ਕੋਲ ਆਪਣੇ ਜੀਵਨ-ਮਨੋਰਥ ਲਈ ਸੋਚਣ*ਦਾ ਸਮਾਂ ਹੀ ਨਹੀਂ ਹੈ। ਆਤਮ-ਖੋਜ ਤੋਂ ਸੱਖਣੀ, ਪਦਾਰਥਵਾਦੀ ਅਖੌਤੀ ਤਰੱਕੀ ਤੋਂ ਮਾਨਸਕ ਸੁਖ ਕਿਵੇਂ ਮਿਲ ਸਕਦਾ ਹੈ ਭਾਵੇਂ ਆਦਮੀ ਨੇ ਇਹ ਤਰੱਕੀ ਸੁਖਾਂ ਦੀ ਪ੍ਰਾਪਤੀ ਲਈ ਹੀ ਸ਼ੁਰੂ ਕੀਤੀ ਸੀ। ਕਹਿਣ ਤੋਂ ਭਾਵ ਇਹ ਹੈ ਕਿ ਸੰਸਾਰੀ ਸੁਖ-ਸਾਧਨਾਂ ਤੋਂ ਅਸਲੀ ਸੁਖ ਦੀ ਪ੍ਰਾਪਤੀ ਦਾ ਖਿਆਲ, ਇਕ ਗਲਤ ਕਲਪਣਾ ਹੀ ਸਿੱਧ ਹੋਇਆ। ਆਦਮੀ ਦੀ ਇਹ ਸਭ ਤੋਂ ਵੱਡੀ ਗਲਤੀ ਸੀ, ਜਦ ਉਸ ਨੇ ਇਹ ਸਮਝ (ਮੰਨ) ਲਿਆ ਕਿ ਜ਼ਿਆਦਾ ਜਤਨ (ਨੱਠ-ਭੱਜ) ਕਰਕੇ ਅਤੇ ਜ਼ਿਆਦਾ ਧਨ ਕਮਾ ਕੇ, ਜ਼ਿਆਦਾ ਸੁਖ ਸਾਧਨ ਇਕੱਠੇ ਕਰਕੇ ਮੈਂ ਚੈਨ ਦੀ ਜ਼ਿੰਦਗੀ ਜੀਅ ਸਕਾਂਗਾ। ਇਹ ਭਰਮ ਉਸ ਦਾ ਉਦੋਂ ਟੁੱਟ ਗਿਆ ਜਦੋਂ ਉਸ ਨੇ ਸੁਖ ਸਾਧਨ ਤਾਂ ਸਾਰੇ ਹੀ ਪ੍ਰਾਪਤ ਕਰ ਲਏ ਪਰ ਮਨ ਦਾ ਚੈਨ ਗਵਾ ਲਿਆ। ਚਿੰਤਾ ਰੋਗ ਐਸਾ ਵਿਆਪਿਆ ਕਿ ਮਾਨਸਕ ਰੋਗਾਂ ਤੋਂ ਗ੍ਰਸਤ ਹੋਇਆ ਇਨਸਾਨ ਅੱਜ ਅਤਿਅੰਤ ਦੁਖੀ ਹੋ ਕੇ ਭੈਅ ਦਾ ਜੀਵਨ ਜੀਅ ਰਿਹਾ ਹੈ।

*ਤੇ ਸਮਝਣ

ਇਸ ਦੇ ਉਲਟ ਗੁਰਮਤਿ ਦਾ ਤੱਤ ਗਿਆਨ (ਨਾਮ) ਨਿਰਭੈਤਾ ਪ੍ਰਦਾਨ ਕਰਾਉਣ ਵਾਲਾ ਹੈ। ਇਸੇ ਨੂੰ ਅਸੀਂ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਆਖਿਆ ਹੈ। ਸਭ ਤੋਂ ਪਹਿਲਾਂ ਤਾਂ ਗੁਰਬਾਣੀ ਅੰਦਰ ਮਨ ਨੂੰ ਸ਼ਾਂਤ ਕਰਨ ਲਈ ਉਸ ਦੇ ਆਲੇ-ਦੁਆਲੇ ਦਾ ਸੰਸਾਰੀ ਗਿਆਨ ਹੀ ਕਰਵਾਇਆ ਗਿਆ ਹੈ। ਇਸੇ ਲਈ ਉਸ ਨੂੰ ਮਾਇਆ ਦੀ ਦੌੜ ਵਿਚ ਅੰਨ੍ਹੇਵਾਹ ਭੱਜਣ ਤੋਂ ਰੋਕਣ ਲਈ ਸਤਿਗੁਰੂ ਜੀ ਆਖ ਰਹੇ ਹਨ :

*ਵਡੇ ਵਡੇ ਜੋ ਦੀਸਹਿ ਲੋਗ॥ ਤਿਨ ਕਉ ਬਿਆਪੈ ਚਿੰਤਾ ਰੋਗ॥੧॥*
*ਕਉਨ ਵਡਾ ਮਾਇਆ ਵਡਿਆਈ॥ ਸੋ ਵਡਾ ਜਿਨਿ ਰਾਮ ਲਿਵ ਲਾਈ॥੧॥ ਰਹਾਉ॥*
*ਭੂਮੀਆ ਭੂਮਿ ਊਪਰਿ ਨਿਤ ਲੁਝੈ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥੨॥*
*ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥੩॥੪੪॥*

*(ਗਉੜੀ ਮਹਲਾ ੫, ਪੰਨਾ ੧੮੮)*

ਇਨ੍ਹਾਂ ਪੰਗਤੀਆਂ ਵਿਚ ਸਤਿਗੁਰੂ ਜੀ ਧਨਾਢ (ਮਾਇਆਧਾਰੀ)* ਨੂੰ ਸੰਸਾਰੀ ਲੋਕਾਂ ਦੀ ਰੀਸੇ ਵੱਡਾ ਮੰਨਣ ਤੋਂ ਇਨਕਾਰੀ ਹਨ। ਮਾਇਆਧਾਰੀਆਂ ਨੂੰ ਸੰਸਾਰ ਦੇ

* ਧਨਾਢ ਗਿਆਨੀ

(੩)

ਲੋਕ ਭਾਵੇਂ ਵਡਿਆਈ ਦਿੰਦੇ ਹੋਣ ਪਰ 'ਹਰਿ ਕੇ ਲੋਗ' ਬੇਗਮਪੁਰੇ ਦੇ ਰਹਿਣ ਵਾਲਿਆਂ ਦੀ ਦ੍ਰਿਸ਼ਟੀ ਵਿਚ ਉਹੀ ਵੱਡਾ ਹੈ ਜਿਹੜਾ ਆਪਣੇ ਅੰਦਰਲੇ ਸਚੁ ਨਾਲ ਜੁੜਿਆ ਹੋਇਆ ਹੈ। ਪਰਮੇਸ਼ਰ ਨਾਲ ਜੁੜੇ ਹੋਇਆਂ ਨੂੰ ਹੀ ਪਰਮੇਸ਼ਰ ਦੀ ਦਰਗਹ ਵਿਚ ਇੱਜ਼ਤ ਮਿਲਦੀ ਹੈ। ਮਾਇਆਧਾਰੀ ਹੰਕਾਰੀਆਂ ਦਾ ਧਨ ਤਾਂ ਨਾਲ ਜਾਂਦਾ ਹੀ ਨਹੀਂ ਅਤੇ ਸਰੀਰ ਵੀ ਮਿੱਟੀ ਦੀ ਢੇਰੀ ਹੀ ਬਣ ਜਾਂਦਾ ਹੈ। ਸੰਸਾਰ ਵਿਚ ਇਨ੍ਹਾਂ ਦੋਹਾਂ ਚੀਜ਼ਾਂ ਦੀ ਹੋਂਦ ਹੀ ਉਨ੍ਹਾਂ ਦੀ ਵਡਿਆਈ ਦਾ ਕਾਰਨ ਬਣਦੀ ਹੈ। ਇਨ੍ਹਾਂ ਦੋਹਾਂ ਦੀ ਅਣਹੋਂਦ, ਉਨ੍ਹਾਂ ਦੀ ਵਡਿਆਈ ਨੂੰ ਖਤਮ ਕਰ ਦਿੰਦੀ ਹੈ। ਇਸ ਦੇ ਮੁਕਾਬਲੇ 'ਤੇ 'ਹਰਿ ਕੇ ਲੋਗਾਂ'ਦੀ ਵਡਿਆਈ ਇਸ ਲੋਕ ਵਿਚ ਅਤੇ ਪਰਲੋਕ ਵਿਚ ਅਨੰਤ ਕਾਲ ਤਕ ਜਿਉਂ ਦੀ ਤਿਉਂ ਬਣੀ ਰਹਿੰਦੀ ਹੈ। ਇਸ ਕਿਸਮ ਦੇ ਗਿਆਨ ਨਾਲ ਮਨ ਸੂਝਵਾਨ ਹੋ ਕੇ ਆਪਣੇ ਅੰਦਰ ਝਾਕਦਾ ਹੈ **ਅਤੇ** ਦੁਨੀਆਂ ਦੇ ਸੱਚ ਨੂੰ ਦੇਖ ਕੇ ਆਪਣੇ ਅੰਦਰ ਤਬਦੀਲੀ ਲਿਆਉਣ ਲਈ ਕਮਰਕੱਸਾ ਕਰ ਲੈਂਦਾ ਹੈ।

ਗੁਰਮਤਿ ਨੇ ਅਨੰਤ ਪੱਖਾਂ ਤੋਂ ਮਨ ਨੂੰ ਸਮਝਾਉਣ ਹਿਤ, ਸੰਸਾਰ ਵਿਚ ਜੋ ਕੁਝ ਸਾਹਮਣੇ ਵਾਪਰ ਰਿਹਾ ਹੈ ਉਤੇ ਰੋਸ਼ਨੀ ਪਾਈ ਹੈ ਅਤੇ ਮਨ ਨੂੰ ਸਮਝਾ ਕੇ ਵਿਕਾਰਾਂ ਨੂੰ ਤਿਆਗ ਦੇਣ ਲਈ ਰਾਜ਼ੀ ਕਰਨ ਦੇ ਉਪਰਾਲੇ ਕੀਤੇ ਹਨ। ਕਾਮਨਾ (ਇੱਛਾ) ਨੂੰ ਜਦੋਂ ਮਨ ਲਈ, ਇਸ ਦੀ ਮੌਤ ਵਜੋਂ ਗੁਰਬਾਣੀ ਅੰਦਰ ਦਰਸਾਇਆ ਗਿਆ ਤਾਂ ਅਵੱਸ਼ ਹੀ ਮਨ, ਇਸ ਕਾਮਨਾ (ਕਲਪਣਾ) ਰੂਪੀ ਮੌਤ ਤੋਂ ਆਪਣੇ ਆਪ ਨੂੰ ਦੂਰ ਰੱਖਣ ਦਾ ਜਤਨ ਕਰੇਗਾ। ਭਗਤ ਕਬੀਰ ਜੀ ਨੇ ਮਨ ਦੀ ਕਲਪਣਾ ਨੂੰ ਹੀ ਇਸ ਦਾ ਕਾਲ ਦੱਸ ਕੇ ਮਨ ਨੂੰ ਕਲਪਣਾ ਤੋਂ ਭੈਅ-ਭੀਤ ਕਰ ਦਿੱਤਾ :

*ਪਰਿਵਾ ਪ੍ਰੀਤਮ ਕਰਹੁ ਬੀਚਾਰ॥ ਘਟ ਮਹਿ ਖੇਲੈ ਅਘਟ ਅਪਾਰ॥*
*ਕਾਲ ਕਲਪਨਾ ਕਦੇ ਨ ਖਾਇ॥ ਆਦਿ ਪੁਰਖ ਮਹਿ ਰਹੈ ਸਮਾਇ॥*
*(ਗਉੜੀ ਥਿਤੀ, ਪੰਨਾ ੩੪੩)*

ਭਗਤ ਜੀ ਦਾ ਕਥਨ ਹੈ ਕਿ ਕਲਪਣਾ ਹੀ ਤੇਰਾ ਕਾਲ ਹੈ ਭਾਵ ਜੇ ਕਲਪਣਾ ਹੈ ਤਾਂ ਕਾਲ ਹੈ। ਜੇਕਰ ਕਲਪਣਾ ਹੀ ਨਹੀਂ ਤਾਂ ਫਿਰ ਕਾਲ (ਮੌਤ) ਭੀ ਨਹੀਂ। ਜੋਗ ਮਤਿ ਅੰਦਰ ਭੀ ਅਫੁਰ ਅਵਸਥਾ (ਕਲਪਣਾ ਰਹਿਤ ਅਵਸਥਾ) ਨੂੰ ਹੀ ਮੁਕਤੀ ਮੰਨਿਆ ਗਿਆ ਹੈ। ਪਰ ਇਹ ਗੱਲ ਵੱਖਰੀ ਹੈ ਕਿ ਜੋਗੀਆਂ ਨੇ ਕਲਪਣਾ ਰਹਿਤ ਹੋਣ ਲਈ ਜੋ ਤਰੀਕਾ ਅਪਣਾਇਆ ਉਹ ਗੁਰਮਤਿ ਨਾਲ ਮੇਲ ਇਸ ਲਈ ਨਹੀਂ ਖਾਂਦਾ ਕਿਉਂਕਿ ਜਿਸ ਸ਼ਬਦ ਨਾਲ ਜੋਗੀ ਲੋਕ ਜੁੜ ਕੇ ਮਨ ਦੀ ਕਲਪਣਾ ਨੂੰ ਰੋਕਣਾ ਚਾਹੁੰਦੇ ਹਨ, ਉਹ ਸ਼ਬਦ ਨਿਰਾਰਥਕ ਹੋਣ ਕਰਕੇ ਗਿਆਨ ਪ੍ਰਦਾਨ ਨਹੀਂ ਕਰਦਾ। ਉਹ ਸ਼ਬਦ ਤਾਂ ਕੇਵਲ ਸਰੀਰ ਦੀ ਮਸ਼ੀਨਰੀ ਤੋਂ ਪੈਦਾ ਹੋਈਆਂ ਅਵਾਜ਼ਾਂ ਦਾ ਸਮੂਹ ਹੀ ਹੁੰਦਾ ਹੈ ਜਦ ਕਿ ਮਨ ਨੂੰ ਟਿਕਾਉਣ ਲਈ ਅਜਿਹੇ ਗਿਆਨ ਦੀ ਜ਼ਰੂਰਤ ਹੈ, ਜਿਸ ਨਾਲ ਮਨ ਅੰਦਰ ਲੋਭ ਲਹਿਰ ਚੱਲਣੀ ਬੰਦ ਹੋ ਜਾਵੇ।

ਗੁਰੂ ਨਾਨਕ ਸਾਹਿਬ ਦੀ ਥਿਰ ਅਵਸਥਾ ਨੂੰ ਦੇਖ ਕੇ, ਹਰ ਕੋਈ ਸਾਧ ਸੰਤ

ਜਾਂ ਧਾਰਮਕ ਵਿਅਕਤੀ ਜਿਸ ਨੂੰ ਭੀ ਉਹ ਮਿਲਦੇ ਸਨ ਸਾਰੇ ਇਕ ਹੀ ਸਵਾਲ ਉਨ੍ਹਾਂ ਕੋਲੋਂ ਪੁੱਛਦੇ ਸਨ ਕਿ ਆਪ ਨੇ ਆਪਣਾ ਮਨ ਥਿਰ ਕਿਵੇਂ ਕੀਤਾ ਹੈ (?) ਜਿਸ ਦਾ ਇਕੋ ਹੀ ਜਵਾਬ ਸਤਿਗੁਰੂ ਜੀ ਨੇ ਸਭ ਨੂੰ ਇਉਂ ਦਿੱਤਾ :

*ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥*
*ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥*

*(ਆਸਾ ਕੀ ਵਾਰ ਮਹਲਾ ੧, ਪੰਨਾ ੪੬੯)*

ਭਾਵ ਗਿਆਨ ਤੋਂ ਬਿਨਾਂ ਮਨ ਨਹੀਂ ਟਿਕ ਸਕਦਾ ਅਤੇ ਪੂਰੇ ਸਤਿਗੁਰ ਦੇ ਉਪਦੇਸ਼ ਤੋਂ ਬਿਨਾਂ ਮਨ ਨੂੰ ਟਿਕਾ ਦੇਣ ਵਾਲਾ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਪੂਰੇ ਗੁਰ ਦੇ ਉਪਦੇਸ਼ ਨਾਲ ਪਾਰਬ੍ਰਹਮ ਸਭ ਘਟ ਅੰਦਰ ਦੇਖ ਲਈਦਾ ਹੈ।

ਜਿਥੇ ਤਕ ਗੁਰ-ਉਪਦੇਸ਼ ਤੋਂ ਪ੍ਰਾਪਤ ਹੋਣ ਵਾਲੇ ਗਿਆਨ ਦੀ ਗੱਲ ਹੈ, ਉਸ ਦੀ ਦੂਸਰੀ ਕਿਸਮ ਹੈ, ਜਿਹੜੀ ਕਿ ਨਿਰਾਕਾਰ ਆਤਮਾ ਬਾਰੇ ਜਾਣਕਾਰੀ ਕਰਾਉਣ ਵਾਲੀ ਹੈ। ਆਤਮਾ ਬਾਰੇ ਗੁਰਬਾਣੀ ਅੰਦਰ ਤਿੰਨਾਂ ਲੋਕਾਂ ਦਾ ਹੀ ਗਿਆਨ ਕਰਵਾਇਆ ਗਿਆ ਹੈ ਕਿਉਂਕਿ ਜੀਵ ਆਤਮਾ ਤਿੰਨਾਂ ਲੋਕਾਂ ਵਿਚ ਹੀ ਜੰਮਣ ਮਰਨ ਦੇ ਗੇੜ ਦੌਰਾਨ ਘੁੰਮਦੀ ਰਹਿੰਦੀ ਹੈ। ਇਸ ਲਈ ਪੂਰੇ ਸਤਿਗੁਰ ਵਾਸਤੇ ਇਹ ਜ਼ਰੂਰੀ ਸੀ ਕਿ ਉਹ ਆਤਮਾ ਪ੍ਰਤੀ ਇਸ ਦੇ ਆਦਿ ਤੋਂ ਅੰਤ ਤਕ ਦੀ ਜਾਣਕਾਰੀ ਕਰਾਵੇ। ਇਸੇ ਲਈ ਗੁਰਬਾਣੀ ਨੇ ਗੱਲ ਆਦਿ ਤੋਂ ਸ਼ੁਰੂ ਕੀਤੀ ਹੈ ਜਿਵੇਂ ਕਿ ਭਗਤ ਕਬੀਰ ਜੀ ਆਖ ਰਹੇ ਹਨ :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*

*(ਪ੍ਰਭਾਤੀ ਕਬੀਰ ਜੀ, ਪੰਨਾ ੧੩੪੯)*

ਇਥੇ ਭਗਤ ਜੀ ਦੱਸ ਰਹੇ ਹਨ ਕਿ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਪਰਮੇਸ਼ਰ ਨੇ ਆਪਣਾ ਨੂਰ 'ਜੀਵ ਆਤਮਾਵਾਂ' ਨੂੰ ਪੈਦਾ ਕੀਤਾ। ਉਸ ਤੋਂ ਬਾਅਦ ਆਪਣੀ ਕੁਦਰਤਿ (ਕਲਾ) ਨਾਲ ਚੇਤਨ ਆਤਮਾ ਅਤੇ ਜੜ ਮਾਇਆ ਦੇ ਮੇਲ ਨਾਲ ਸੰਸਾਰ ਦੀ ਸਾਜਨਾ ਕੀਤੀ। ਇਸੇ ਤਰ੍ਹਾਂ ਗਰਭ ਅਵਸਥਾ ਬਾਰੇ ਭੀ ਗੁਰਬਾਣੀ ਅੰਦਰ ਜਾਣਕਾਰੀ ਕਰਵਾਈ ਗਈ ਹੈ :

*ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥*
*ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ॥*
*ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ॥*
*ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ॥*

*(ਸ੍ਰੀਰਾਗੁ ਬੇਣੀ ਜੀ, ਪੰਨਾ ੯੩)*

ਇਨ੍ਹਾਂ ਪੰਗਤੀਆਂ ਵਿਚ ਜੀਵ ਦੇ ਉਸ ਸਮੇਂ ਦੀ ਗੱਲ ਦੱਸੀ ਗਈ ਹੈ ਜਦੋਂ ਇਹ ਗਰਭ ਵਿਚ ਮਨੁੱਖਾ ਦੇਹੀ ਪ੍ਰਾਪਤ ਕਰ ਰਿਹਾ ਸੀ। ਭਗਤ ਬੇਣੀ ਜੀ ਦੱਸ ਰਹੇ

ਹਨ ਕਿ ਹੇ ਜੀਵ! ਜਦੋਂ ਤੂੰ ਮਾਤ ਗਰਭ ਵਿਚ ਅਤਿਅੰਤ ਕਸ਼ਟਦਾਇਕ ਹਾਲਤ ਵਿਚ ਸੀ ਤਾਂ ਉਦੋਂ ਤਾਂ ਤੂੰ ਆਪਣੇ ਮੂਲ ਨਾਲ ਜੁੜਿਆ ਹੋਇਆ ਹੋਣ ਕਰਕੇ, ਤੈਨੂੰ ਉਹ ਔਖੀ ਘੜੀ ਵੀ ਬਹੁਤ ਜ਼ਿਆਦਾ ਦੁਖਦਾਈ ਮਾਲੂਮ ਨਹੀਂ ਹੋਈ। ਭਾਵੇਂ ਉਸ ਸਮੇਂ ਤੇਰੀ ਲਿਵ ਸਚੁ ਨਾਲ ਜੁੜਨ ਦੀ ਬਜਾਏ ਮਾਇਆ ਨਾਲ ਜੋੜਨ ਵਾਲੇ ਗਿਆਨ ਦੀ ਪ੍ਰਾਪਤੀ ਵਿਚ ਹੀ ਲੱਗੀ ਹੋਈ ਸੀ ਭਾਵ ਤੇਰਾ ਧਿਆਨ, ਉਰਧ ਧਿਆਨ ਸੀ। ਉਸ ਵੇਲੇ ਤੇਰਾ ਧਿਆਨ ਕੇਵਲ ਮਨੁੱਖਾ ਦੇਹੀ ਪ੍ਰਾਪਤ ਕਰਨ ਵਿਚ ਹੀ ਲੱਗਾ ਹੋਇਆ ਸੀ ਜਿਸ ਤੋਂ ਬਾਅਦ ਕਿ ਤੂੰ ਜਨਮ ਲੈ ਕੇ ਪ੍ਰਮੇਸਰ ਨਾਲ ਜੁੜਨਾ ਸੀ। ਪਰ ਅੱਜ ਤੈਂ ਆਪਣੇ ਚਿੱਤ ਨੂੰ ਹੋਰ ਜ਼ਿਆਦਾ ਮਾਇਆ ਵਿਚ ਪਸਾਰ ਲਿਆ ਹੈ ਭਾਵ ਸਰੀਰ ਦੀਆਂ ਲੋੜਾਂ ਕਾਰਨ ਤੂੰ ਮਾਇਆ-ਜਾਲ ਵਿਚ ਉਲਝਦਾ ਹੀ ਚਲਿਆ ਜਾ ਰਿਹਾ ਹੈਂ ! ਗਰਭ ਦੌਰਾਨ ਤਾਂ ਤੈਨੂੰ ਇਸ ਨਾਸ਼ਵੰਤ ਦੇਹੀ ਦਾ ਭੀ ਕੋਈ ਮਾਣ ਨਹੀਂ ਸੀ ਪਰ ਹੁਣ ਤੂੰ ਦੇਹੀ ਨੂੰ ਹੀ ਆਪਣਾ ਆਪਾ ਸਮਝ ਕੇ ਆਪਣੇ ਨਿਰਾਕਾਰ ਸਰੂਪ ਨੂੰ ਹੀ ਭੁੱਲ ਬੈਠਾ ਹੈਂ ਜਦ ਕਿ ਤੂੰ ਨਰ ਦੀ ਥਾਂ ਨਰਹਰਿ (ਜੋਤਿ ਸਰੂਪ ਨਰ) ਹੈਂ !

ਅਸਲ ਵਿਚ ਤਾਂ ਮਨੁੱਖਾ ਦੇਹੀ ਬਾਣੀ ਨੂੰ ਸੁਣਨ ਅਤੇ ਪੜ੍ਹਨ ਲਈ ਹੀ ਮਿਲੀ ਸੀ:-

*ਆਇਓ ਸੁਨਨ ਪੜਨ ਕਉ ਬਾਣੀ॥*
*ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ॥*

*(ਸਾਰਗ ਮਹਲਾ ੫, ਪੰਨਾ ੧੨੧੯)*

ਇਸੇ ਲਈ ਗੁਰਬਾਣੀ ਜੀਵ ਨੂੰ ਚੇਤਾ ਕਰਵਾਉਂਦੀ ਹੈ ਕਿ ਤੈਨੂੰ ਸਰੀਰ ਦੁਆਰਾ ਕੰਨ ਬਾਣੀ ਸੁਣਨ ਲਈ ਅਤੇ ਅੱਖਾਂ ਬਾਣੀ ਪੜ੍ਹਨ ਲਈ ਮਿਲੀਆਂ ਹਨ। ਪਰ ਹੁਣ ਤੂੰ ਸਰੀਰਕ ਲੋੜਾਂ ਦੀ ਪੂਰਤੀ ਹਿਤ ਲੋਭ ਲਾਲਚ ਵਿਚ ਲੱਗ ਕੇ ਸਭ ਭੁੱਲ ਬੈਠਾ ਹੈਂ ! ਜਿਹੜਾ ਸਰੀਰ ਤੈਨੂੰ ਇਸ ਭਵ-ਸਾਗਰ ਨੂੰ ਤੈਰ ਕੇ ਪਾਰ ਕਰਨ ਲਈ ਮਿਲਿਆ ਸੀ ਜਾਂ ਇਉਂ ਕਹਿ ਲਵੋ ਕਿ ਇਹ ਸਰੀਰ ਤੂੰ ਆਪ ਹੀ ਮੰਗ ਕੇ ਲਿਆ ਸੀ ਅੱਜ ਉਸੇ ਸਰੀਰ ਨੂੰ ਤੈਂ ਭਵ-ਸਾਗਰ ਤੋਂ ਪਾਰ ਹੋਣ ਵਿਚ ਅੜਿੱਕਾ ਬਣਾ ਲਿਆ!

ਮੁੱਕਦੀ ਗੱਲ ਇਹ ਹੈ ਕਿ ਜਦ ਗੁਰਬਾਣੀ ਦਾ ਗਿਆਨ ਸਾਨੂੰ, ਮਾਇਆ ਅਤੇ ਜੀਵ ਨੂੰ ਨਿਖੇੜ ਕੇ ਵੱਖਰਾ-ਵੱਖਰਾ ਕਰਕੇ ਸਮਝਾ ਰਿਹਾ ਹੁੰਦਾ ਹੈ ਤਾਂ ਉਸ ਨੂੰ ਤੱਤ-ਗਿਆਨ, ਆਤਮ-ਗਿਆਨ ਜਾਂ ਨਾਮੁ ਕਿਹਾ ਜਾਂਦਾ ਹੈ ਜਿਸ ਦਾ ਕਿ ਸਬੂਤ ਗੁਰਬਾਣੀ ਵਿਚ ਇਉਂ ਮਿਲਦਾ ਹੈ :

*ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ॥*
*ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ॥*

*(ਸੂਹੀ ਮਹਲਾ ੪, ਪੰਨਾ ੭੫੯)*

ਇਸ ਵਿਸ਼ੇ ਦੇ ਹੁਣ ਤਕ ਦੋ ਹਿੱਸੇ ਵਿਚਾਰੇ ਜਾ ਚੁਕੇ ਹਨ। ਸੰਸਾਰੀ ਗਿਆਨ ਅਤੇ ਨਿਰਾਕਾਰੀ ਗਿਆਨ। ਹੁਣ ਅਸੀਂ ਨਿਰਾਕਾਰੀ ਗਿਆਨ ਅਤੇ ਭਰਮ ਗਿਆਨ ਵਿਚਲਾ ਅੰਤਰ-ਵਿਰੋਧ ਵਿਚਾਰਨਾ ਹੈ।

ਜਿਵੇਂ ਕਿ ਪਹਿਲਾਂ ਭੀ ਦੱਸਿਆ ਜਾ ਚੁਕਿਆ ਹੈ ਕਿ ਸੰਸਾਰ ਵਿਚ ਕੇਵਲ ਇਕੋ ਇਕ ਵਿਧੀ (ਮਤਿ) ਹੈ ਜੋ ਨਿਰਾਕਾਰ ਦਾ ਦਰਸ਼ਨ (ਸੋਝੀ) ਕਰਵਾਉਣ ਵਿਚ ਸਮਰੱਥ ਹੈ। ਬਾਕੀ ਸੰਸਾਰ ਵਿਚਲੀਆਂ ਸਾਰੀਆਂ ਮੱਤਾਂ ਵੀ ਭਾਵੇਂ ਨਿਰਾਕਾਰ ਨੂੰ ਸਮਝਾਉਣ ਹਿਤ ਹੀ ਵਜੂਦ ਵਿਚ ਆਈਆਂ ਪਰ ਉਨ੍ਹਾਂ ਵਿਚੋਂ ਕੋਈ ਭੀ ਨਿਰਾਕਾਰ ਨੂੰ ਸਮਝਾ ਦੇਣ ਵਿਚ ਸਫਲ ਨਾ ਹੋ ਸਕੀ ਅਤੇ ਨਾ ਹੀ ਕਿਸੇ ਮਤਿ ਨੇ ਇਸ ਸਚਾਈ ਨੂੰ ਹੀ ਮੰਨਿਆ ਹੈ ਕਿ ਨਿਰਾਕਾਰ ਨੂੰ ਸਮਝਾਉਣ ਵਿਚ ਉਹ ਅਸਮਰੱਥ ਹੈ ਸਗੋਂ ਆਪਣੀ ਇਸ ਕਮਜ਼ੋਰੀ ਨੂੰ ਛੁਪਾਉਣ ਲਈ ਤਰ੍ਹਾਂ-ਤਰ੍ਹਾਂ ਦੇ ਝੂਠ ਬੋਲ ਕੇ ਸੰਸਾਰ ਨੂੰ ਗੁੰਮਰਾਹ ਕਰ ਦਿੱਤਾ ਹੋਇਆ ਹੈ। ਅਜਿਹੇ ਗਿਆਨ ਨੂੰ ਜਿਹੜਾ ਕਿ ਦੁਨੀਆਂ ਨੂੰ ਭੰਬਲ-ਭੂਸੇ ਵਿਚ ਪਾ ਕੇ ਗੁੰਮਰਾਹ ਕਰਨ ਵਾਲਾ ਹੋਵੇ, ਗੁਰਬਾਣੀ ਵਿਚ ਕੁ-ਗਿਆਨ ਮੰਨਿਆ ਗਿਆ ਹੈ। ਇਨ੍ਹਾਂ ਮੱਤਾਂ ਵਾਲੇ ਭਰਮ-ਗਿਆਨੀਆਂ ਨੇ ਸੰਸਾਰ ਦੇ ਲੋਭ, ਮੋਹ, ਹੰਕਾਰ ਆਦਿ ਔਗੁਣਾਂ ਨੂੰ ਸਗੋਂ ਹੋਰ ਵਧਾ ਦਿੱਤਾ ਹੈ। ਇਨ੍ਹਾਂ ਮੱਤਾਂ ਵਿਚ ਆਪਣੇ ਪੈਰੋਕਾਰਾਂ ਨੂੰ ਤਰ੍ਹਾਂ-ਤਰ੍ਹਾਂ ਦੇ ਸੰਸਾਰੀ ਪਦਾਰਥਾਂ ਦੇ ਲੋਭ ਤੋਂ ਗ੍ਰਸਤ ਕਰਵਾਇਆ ਜਾ ਰਿਹਾ ਹੈ। ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਨੂੰ ਤਿਆਗ ਦੇਣ ਦੀ ਗੱਲ ਉਤੇ ਕੋਈ ਜ਼ੋਰ ਨਹੀਂ ਦਿੱਤਾ ਜਾਂਦਾ। ਇਨ੍ਹਾਂ ਦੀ ਰੀਸੇ ਅੱਜ ਸਿੱਖਾਂ ਨੇ ਭੀ ਗੁਰਮਤਿ ਤੋਂ ਉਲਟਾ ਰਸਤਾ ਅਖਤਿਆਰ ਕੀਤਾ ਹੋਇਆ ਹੈ। ਪਰਮੇਸ਼ਰ ਦੇ ਅਟੱਲ ਹੁਕਮ ਅਨੁਸਾਰ ਜੀਵਨ ਜਿਊਣ ਲਈ ਜ਼ੋਰ ਘੱਟ ਹੀ ਦਿੱਤਾ ਜਾਂਦਾ ਹੈ ਜਦ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਭ ਤੋਂ ਪਹਿਲਾਂ 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ' ਦਾ ਉਪਦੇਸ਼ ਸਤਿਗੁਰ ਨਾਨਕ ਪਾਤਸ਼ਾਹ ਨੇ ਇਸ ਲਈ ਦਰਜ ਕੀਤਾ ਸੀ ਕਿ ਸਿੱਖ ਮਤਿ ਦਾ ਆਧਾਰ ਪਰਮੇਸ਼ਰ ਦੀ ਰਜ਼ਾ ਵਿਚ ਰਹਿ ਕੇ ਜੀਵਨ ਬਤੀਤ ਕਰਨਾ ਹੈ।

ਇਕ ਹੋਰ ਗੱਲ ਜਿਹੜੀ ਗੁਰੂ ਕੇ ਸਿੱਖਾਂ ਨੂੰ ਹਮੇਸ਼ਾ ਯਾਦ ਰੱਖਣੀ ਚਾਹੀਦੀ ਹੈ ਉਹ ਇਹ ਹੈ ਕਿ ਗੁਰਸਿੱਖ ਨੇ ਗੁਰੂ ਦਾ ਹੁਕਮ ਮੰਨਣਾ ਹੈ ਨਾ ਕਿ ਗੁਰੂ ਨੂੰ ਅਖੌਤੀ ਅਰਦਾਸਾਂ ਦੁਆਰਾ ਆਪਣਾ ਹੁਕਮ ਮਨਾਉਣਾ ਹੈ, ਕਿਉਂਕਿ :

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*

*(ਰਾਮਕਲੀ ਮਹਲਾ ੩, ਪੰਨਾ ੯੧੮)*

ਇਸ ਗੁਰ-ਵਾਕ ਤੋਂ ਸਪਸ਼ਟ ਹੈ ਕਿ ਜੇ ਗੁਰਸਿੱਖ ਗੁਰੂ-ਘਰ ਤੋਂ ਅਭੈ ਪਦ (ਜੀਵਨ-ਮਨੋਰਥ) ਦੀ ਪ੍ਰਾਪਤੀ ਚਾਹੁੰਦਾ ਹੈ ਤਾਂ ਉਸ ਨੂੰ ਆਪਣਾ ਤਨ, ਮਨ, ਧਨ ਗੁਰੂ ਆਸਰੇ ਛੱਡ, ਨਿਸਚਿੰਤ ਹੋ ਕੇ ਗੁਰਬਾਣੀ ਦੀ ਸਿਖਿਆ ਅਨੁਸਾਰ ਜੀਵਨ ਜਿਉਣਾ ਪਵੇਗਾ। ਲੋਭ-ਲਾਲਚ ਤੋਂ ਗ੍ਰਸਤ ਪ੍ਰਾਣੀ ਲਈ ਗੁਰੂ-ਘਰ ਵਿਚ ਕੋਈ ਥਾਂ

ਨਹੀਂ, ਸਗੋਂ ਗੁਰਸਿੱਖਾਂ ਨੂੰ ਅਜਿਹੇ ਲੋਭੀਆਂ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ ਅਤੇ ਉਨ੍ਹਾਂ ਉਤੇ ਕਿਸੇ ਕਿਸਮ ਦਾ ਭੀ ਭਰੋਸਾ ਨਹੀਂ ਕਰਨਾ ਚਾਹੀਦਾ ਕਿਉਂਕਿ ਲੋਭੀ ਕਿਸੇ ਵੇਲੇ ਭੀ ਧੋਖਾ ਦੇ ਦਿਆ ਕਰਦੇ ਹਨ :

*ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥*
*ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥*
*ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ॥*
*ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ॥*

*(ਸਲੋਕ ਮਹਲਾ ੩, ਪੰਨਾ ੧੪੧੭)*

ਉਪਰੋਕਤ ਕਥਨ ਦੀ ਰੋਸ਼ਨੀ ਵਿਚ ਅੱਜ ਗੁਰਸਿੱਖਾਂ ਨੂੰ ਇਮਾਨਦਾਰੀ ਨਾਲ ਆਪਣੇ ਅੰਦਰ ਝਾਤੀ ਮਾਰ ਕੇ ਵੇਖਣਾ ਚਾਹੀਦਾ ਹੈ ਕਿ ਅਸੀਂ ਸਤਿਗੁਰਾਂ ਦੀ ਸਿਖਿਆ ਤੋਂ ਉਲਟੇ ਰਾਹ ਕਿਉਂ ਚਲ ਪਏ ਹਾਂ ? ਕਿਉਂ ਅੱਜ ਅਸੀਂ ਸਿੱਖ ਸੰਗਤ ਨੂੰ ਇਹ ਸੱਚ ਨਹੀਂ ਦੱਸ ਰਹੇ ਕਿ ਪ੍ਰਮੇਸਰ ਦੇ ਦਰ ਤੋਂ ਜੇ ਕੁਛ ਮੰਗਣਾ ਹੈ ਤਾਂ ਕੇਵਲ ਇਕੋ ਹੀ ਮੰਗ ਮੰਗਣ ਦੀ ਛੂਟ ਸਾਨੂੰ ਗੁਰਬਾਣੀ ਵਿਚ ਦਰਜ ਹੈ :

*ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥*

*(ਮਾਰੂ ਮਹਲਾ ੫, ਪੰਨਾ ੧੦੧੮)*

ਹਰਿ-ਜਸ ਨੂੰ ਛੱਡ ਕੇ ਜੇ ਗੁਰਸਿੱਖ ਗੁਰੂ ਕੋਲੋਂ ਹੋਰ ਜੋ ਕੁਝ ਵੀ ਮੰਗਦਾ ਹੈ ਤਾਂ ਗੁਰਮਤਿ ਅਨੁਸਾਰ ਉਹ ਉਸ ਦੀ ਆਪਣੀ ਮਤਿ ਦੀ ਉਪਜ ਹੈ, ਸੋ ਮਨਮੱਤ ਹੈ, ਗੁਰੂ ਨਾਲੋਂ ਬੇਮੁਖਤਾ ਵਾਲੀ ਅਵਸਥਾ ਹੈ।

ਭਰਮ-ਗਿਆਨੀ, ਦੁਰਮੱਤੀਏ ਖੁਦ ਭੀ ਲੋਭ, ਮੋਹ, ਹੰਕਾਰ ਤੋਂ ਗ੍ਰਸਤ ਹੋਣ ਕਰਕੇ ਇਨ੍ਹਾਂ ਵਿਕਾਰਾਂ ਦੇ ਖਿਲਾਫ ਪ੍ਰਚਾਰ ਕਰਨ ਦਾ ਹੌਸਲਾ ਨਹੀਂ ਰੱਖਦੇ ਹੁੰਦੇ ਅਤੇ ਨਾ ਹੀ ਉਨ੍ਹਾਂ ਦੀ ਮਤਿ ਵਿਚ ਅਜਿਹਾ ਗਿਆਨ ਹੁੰਦਾ ਹੈ ਜਿਹੜਾ ਇਨ੍ਹਾਂ ਵਿਕਾਰਾਂ ਨੂੰ ਨਾਸ ਕਰ ਦੇਣ ਦੀ ਸਮਰੱਥਾ ਰੱਖਦਾ ਹੋਵੇ। ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਤਾਂ ਇਹ ਸਮਰਥਾ ਹੈ ਕਿ ਇਸ ਵਿਚੋਂ ਪ੍ਰਾਪਤ ਹੋਣ ਵਾਲਾ ਗਿਆਨ (ਨਾਮੁ) ਪ੍ਰਾਣੀ ਦੇ ਸਾਰੇ ਔਗੁਣਾਂ (ਬਿਮਾਰੀਆਂ) ਦੀ ਜੜ੍ਹ ਹੀ ਖੋ ਦਿੰਦਾ ਹੈ। ਫਿਰ ਕੀ ਕਾਰਨ ਹੈ ਕਿ ਅੱਜ ਸਾਡੇ ਅੰਦਰ ਸੰਸਾਰੀ ਮੱਤਾਂ ਵਾਲਿਆਂ ਵਰਗੇ ਔਗੁਣ ਮੌਜੂਦ ਹਨ ? ਸਾਨੂੰ ਇਸ ਦਾ ਜੋ ਕਾਰਨ ਸਮਝ ਵਿਚ ਆਉਂਦਾ ਹੈ, ਉਹ ਹੈ ਗੁਰਮਤਿ ਦੇ ਪ੍ਰਚਾਰ ਨੂੰ ਦਿਸ਼ਾਹੀਣ ਕਰ ਦੇਣਾ। ਪਿਛਲੇ ਬਹੁਤ ਸਮੇਂ ਤੋਂ ਪ੍ਰਚਾਰ ਕੇਵਲ ਗੋਲਕ ਨੂੰ ਮੁੱਖ ਰੱਖ ਕੇ ਕੀਤਾ ਜਾਂਦਾ ਰਿਹਾ ਹੈ। ਗੁਰੂ ਵੱਲੋਂ ਬੇਮੁਖਤਾ ਵਰਗੀ ਹਾਲਤ ਬਣੀ ਹੋਈ ਹੈ। ਪ੍ਰਚਾਰ ਇਹ ਸੋਚ ਕੇ ਕੀਤਾ ਜਾਂਦਾ ਰਿਹਾ ਹੈ ਕਿ ਸੰਗਤ ਵੱਧ ਤੋਂ ਵੱਧ ਕਿਵੇਂ ਆਵੇ ? ਮਾਇਆਧਾਰੀ (ਲੋਭੀ) ਲੋਕਾਂ ਨੂੰ ਗੁਰਮਤਿ ਦਾ ਪ੍ਰਚਾਰ ਕਦੇ ਵੀ ਰਾਸ ਨਹੀਂ ਆਇਆ। ਇਸ ਲਈ ਗੁਰਮਤਿ ਦੇ ਪ੍ਰਚਾਰ ਨੂੰ ਇਸ ਤਰੀਕੇ ਨਾਲ ਕੀਤਾ ਗਿਆ ਜਿਹੜਾ ਕਿ ਲੋਭੀਆਂ ਨੂੰ ਲੋਭ ਤਿਆਗਣ ਦੀ ਬਜਾਏ ਮਨੋਕਾਮਨਾਵਾਂ

ਪੂਰੀਆਂ ਕਰ ਦੇਣ ਦਾ ਝਾਂਸਾ ਦਿੰਦਾ ਰਿਹਾ ਹੋਵੇ ਜਦ ਕਿ ਗੁਰਬਾਣੀ ਅਨੁਸਾਰ ਪਰਮੇਸ਼ਰ ਦੇ ਹੁਕਮ ਤੋਂ ਬਿਨਾਂ ਕਿਸੇ ਨੂੰ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। ਕੋਈ ਭੀ ਵਿਅਕਤੀ, ਜਿਹੜਾ ਪਰਮੇਸ਼ਰ ਦੇ ਹੁਕਮ ਵਿਚ ਦਖਲਅੰਦਾਜ਼ੀ ਕਰਨ ਦੀ ਇੱਛਾ ਰੱਖਦਾ ਹੈ, ਉਹ ਗੁਰਮਤਿ ਅਨੁਸਾਰ ਪਾਪੀ ਅਤੇ ਅਪਰਾਧੀ ਹੈ। ਪਰਮੇਸ਼ਰ ਦੇ ਹੁਕਮ ਵਿਚ ਨਾ ਤਾਂ ਕੋਈ ਦਖਲ ਦੇ ਸਕਦਾ ਹੈ, ਨਾ ਹੀ ਪਰਮੇਸ਼ਰ ਕਿਸੇ ਦੀ ਸਲਾਹ ਨਾਲ ਕੋਈ ਫੈਸਲਾ ਲੈਂਦਾ ਹੈ ਅਤੇ ਨਾ ਕਿਸੇ ਦੀ ਸਿਫਾਰਸ਼ ਮੰਨਦਾ ਹੈ। ਉਸ ਦੇ ਦਰ 'ਤੇ ਤਾਂ 'ਸਚੋ ਹੀ ਸਚਿ' ਨਿੱਬੜਦਾ ਹੈ, ਅਪਰਾਧੀਆਂ (ਜਜਮਾਲਿਆਂ) ਲਈ ਉਸ ਦੇ ਘਰ ਕੋਈ ਥਾਂ ਨਹੀਂ।

ਸੱਚ ਨੂੰ ਜਾਣ ਲੈਣਾ ਹੋਰ ਗੱਲ ਹੈ ਪਰ ਸੱਚ ਉਤੇ ਪਹਿਰਾ ਦੇਣਾ ਉਸ ਤੋਂ ਵੀ ਅਗਲੀ ਗੱਲ ਹੈ। ਸਿੱਖ ਦਾ ਜੀਵਨ ਗੁਰਮਤਿ-ਅਨੁਸਾਰੀ ਹੋਣਾ ਚਾਹੀਦਾ ਹੈ ਤਦ ਹੀ ਉਹ ਅਸਲ ਰੂਪ ਵਿਚ ਗੁਰਸਿੱਖ ਹੈ। ਇਸ ਵਿਚ ਗੁਰਮਤਿ ਦੀ ਸਹੀ ਸੋਝੀ ਹੋਣੀ ਹੋਰ ਭੀ ਜ਼ਰੂਰੀ ਹੈ ਨਹੀਂ ਤਾਂ ਆਚਰਨ ਭੀ ਗੁਰਮਤਿ-ਅਨੁਸਾਰੀ ਨਹੀਂ ਹੋ ਸਕਦਾ। ਗਲਤ ਸੋਝੀ, ਗਲਤ ਦਿਸ਼ਾ ਪ੍ਰਦਾਨ ਕਰ ਦਿੰਦੀ ਹੈ ਭਾਵ ਗੁਰਮਤਿ ਦਾ ਸਹੀ ਗਿਆਨ ਹੀ ਸਦਾਚਾਰੀ ਜੀਵਨ ਜਿਊਣ ਦੇ ਕਾਬਲ ਬਣਾ ਸਕਦਾ ਹੈ ਅਤੇ ਸਦਾਚਾਰੀ ਜੀਵਨ ਵਿਚੋਂ ਹੀ ਪਰਮ (ਸੱਚਾ) ਅਨੰਦ ਪ੍ਰਾਪਤ ਹੋ ਸਕਦਾ ਹੈ। ਇਸ ਲਈ ਸੱਚ ਦੀ ਸਹੀ ਸੋਝੀ (ਗਿਆਨ) ਤੋਂ ਬਿਨਾਂ ਸੱਚ-ਆਚਾਰ ਸੰਭਵ ਨਹੀਂ ਅਤੇ ਸੱਚ-ਆਚਾਰ ਬਿਨਾਂ ਅਨੰਦ ਸੰਭਵ ਨਹੀਂ। ਇਸ ਤੋਂ ਅੱਗੇ ਗੁਰਬਾਣੀ ਦਾ ਗਿਆਨ ਜਦ ਸਾਰੇ ਔਗੁਣਾਂ ਨੂੰ ਮਿਟਾਉਣ ਵਾਲਾ ਹੈ ਤਾਂ ਗੁਰਸਿੱਖ ਵਿਚ ਵੈਰ-ਵਿਰੋਧ ਕਿਵੇਂ ਰਹਿ ਸਕਦਾ ਹੈ ? ਗੁਰਸਿੱਖ ਦਾ ਸੁਭਾਅ ਸਤਿਗੁਰ ਵਰਗਾ ਹੀ ਬਣ ਜਾਂਦਾ ਹੈ ਕਿਉਂਕਿ ਉਸ ਦਾ ਆਪਣਾ ਸੁਭਾਅ ਬਚਦਾ ਹੀ ਨਹੀਂ। ਗੁਰੂ ਦੇ ਹੁਕਮ ਵਿਚ ਚੱਲਣ ਨਾਲ ਗੁਰਸਿੱਖ ਦੇ ਆਪਣੇ ਵੱਖਰੇ ਸੁਭਾਅ ਦੀ ਹੋਂਦ ਹੀ ਨਹੀਂ ਰਹਿੰਦੀ।

ਇਸ ਤੋਂ ਅੱਗੇ ਆਤਮ-ਨਿਰਭਰਤਾ ਦਾ ਮੁੱਦਾ ਭੀ ਗੁਰਮਤਿ ਗਿਆਨ ਅੰਦਰ ਹੀ ਸਮਾਇਆ ਹੋਇਆ ਹੈ। ਗੁਰਬਾਣੀ ਅੰਦਰ ਆਤਮਾ ਨੂੰ ਪਰਮਾਤਮਾ ਨਾਲ ਹੀ ਸਿੱਧਾ ਸੰਪਰਕ ਬਣਾਉਣ ਦੀ ਵਿਧੀ ਦਰਸਾਈ ਗਈ ਹੈ। ਖਾਲਸਾ ਸ਼ਬਦ ਦਾ ਭੀ ਇਹੀ ਅਰਥ ਹੈ ਕਿ ਜਿਸ ਦਾ ਸਿੱਧਾ ਸੰਬੰਧ ਤਖਤ-ਤਾਜ਼ ਨਾਲ ਹੋਵੇ। ਗੁਰਬਾਣੀ ਅੰਦਰ ਤਖਤ, ਹਿਰਦੇ ਨੂੰ ਮੰਨਿਆ ਗਿਆ ਹੈ ਅਤੇ ਰਾਜਾ ਹੈ ਉਸ ਵਿਚ ਪ੍ਰਗਟ ਹੋਇਆ ਪਰਮੇਸ਼ਰ ਦਾ ਉਪਦੇਸ਼ ਰੂਪੀ ਨਾਦ (ਧੁਨੀ)। ਜਦੋਂ ਗੁਰਬਾਣੀ ਇਹ ਆਖਦੀ ਹੈ, 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' ਤਾਂ ਇਸ ਤੋਂ ਮਤਲਬ ਹੈ ਕਿ ਸੁਰਤ (ਮਨ) ਨੇ ਸਿੱਧਾ ਸ਼ਬਦ-ਗੁਰੂ ਨਾਲ ਆਪਣੇ ਹਿਰਦੇ ਅੰਦਰ ਹੀ ਜੁੜਨਾ ਹੈ। ਇਥੇ ਵਿਚਾਲੇ ਜੋੜਨ ਵਾਲਾ ਕੋਈ ਭੀ ਨਹੀਂ ਜਿਵੇਂ ਕਿ ਗੁਰਬਾਣੀ ਵਿਚ ਦੱਸਿਆ ਹੈ :

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*

(ਮਾਂਝ ਮ: ੫, ਪੰਨਾ ੧੩੪)

ਭਾਵ ਹਰਿ (ਜੇਠ) ਜੋ ਸਭ ਤੋਂ ਵੱਡਾ ਹੈ, ਉਸ ਨਾਲ ਜੁੜਨ ਦੀ ਲੋੜ ਹੈ, ਜਿਸ ਅੱਗੇ ਸਾਰੇ ਹੀ ਝੁਕਦੇ ਹਨ ਪਰ ਇਹ ਹਰਿ ਸੱਜਣ ਦੇ ਜਦੋਂ ਲੜ ਲੱਗੀਦਾ ਹੈ, ਉਸ ਸਮੇਂ ਕੋਈ ਭੀ ਵਿਚਕਾਰ (ਦੇਈ ਬੰਨਿ) ਜੋੜਨ ਵਾਲਾ, ਗੰਢਣ ਵਾਲਾ ਨਹੀਂ ਹੁੰਦਾ। ਹਿਰਦੇ ਵਿਚ ਪ੍ਰਗਟ ਹੋਣ ਵਾਲਾ ਨਿਰਾਕਾਰੀ ਸ਼ਬਦ, ਸੁਰਤ ਨੂੰ ਆਪਣੇ ਨਾਲ ਧਰੂਹ ਕੇ (ਖਿੱਚ ਕੇ) ਇਸ ਤਰੀਕੇ ਨਾਲ ਜੋੜ ਲੈਂਦਾ ਹੈ ਜਿਵੇਂ ਮਿਕਨਾਤੀਸ ਲੋਹੇ ਨੂੰ।

ਆਰਥਕ ਪੱਖ ਤੋਂ ਜੇ ਆਤਮ-ਨਿਰਭਰਤਾ ਦੀ ਗੱਲ ਕਰੀਏ ਤਾਂ ਗੁਰਮਤਿ ਪਰਾਇਆ ਹੱਕ ਖਾਣ ਦੀ ਆਗਿਆ ਨਹੀਂ ਦਿੰਦੀ। ਲੁੱਟ-ਖਸੁੱਟ ਕਰਨ ਵਾਲਿਆਂ ਲਈ ਗੁਰਮਤਿ ਵਿਚ ਕੋਈ ਥਾਂ ਨਹੀਂ। ਗੁਰਮਤਿ ਤਾਂ :

'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥'

(ਸਾਰਗ ਵਾਰ ਮਹਲਾ ੪, ਪੰਨਾ ੧੨੪੫)

ਦਾ ਉਪਦੇਸ਼ ਦਿੰਦੀ ਹੈ। ਮਾਇਆ ਪ੍ਰਾਪਤੀ ਦੀ ਅੰਨ੍ਹੀ ਦੌੜ ਵਿਚ ਪੈਣ ਤੋਂ ਗੁਰਮਤਿ ਰੋਕਦੀ ਹੈ। ਇਸੇ ਕਰਕੇ ਗੁਰਸਿੱਖਾਂ ਨੂੰ ਆਰਥਕ ਨਾ-ਬਰਾਬਰੀ ਨਾਲ ਘੋਲ ਕਰਨ ਦੀ ਸਿੱਖਿਆ ਗੁਰਮਤਿ ਅੰਦਰ ਦਰਜ ਹੈ। ਗੁਰਮਤਿ, ਸਾਰੀ ਸ੍ਰਿਸ਼ਟੀ ਦਾ ਮਾਲਕ ਪਰਮੇਸ਼ਰ ਨੂੰ ਹੀ ਮੰਨਦੀ ਹੈ। ਪਰਮੇਸ਼ਰ ਤੋਂ ਸਿਵਾ ਇਥੇ ਕੋਈ ਜੇ ਆਪਣੇ ਆਪ ਨੂੰ ਆਪਣੇ ਸਰੀਰ ਦਾ ਮਾਲਕ ਮੰਨਦਾ ਹੋਵੇ ਤਾਂ ਗੁਰਮਤਿ ਦੀ ਦ੍ਰਿਸ਼ਟੀ ਵਿਚ ਉਹ ਵੱਡਾ ਮੂਰਖ ਹੈ। ਅਸਲ ਵਿਚ ਸਾਰਾ ਝਗੜਾ ਹੀ ਮਨੁੱਖ ਦੀ ਘੱਟ ਬੁੱਧੀ ਕਾਰਨ ਪਿਆ ਹੋਇਆ ਹੈ। ਥੋੜ੍ਹੀ ਬੁੱਧੀ ਅਤਿ ਖਤਰਨਾਕ ਹੁੰਦੀ ਹੈ, ਸਿਆਣੇ ਇਸ ਗੱਲ ਨੂੰ ਮੰਨਦੇ ਹਨ। ਪਰ ਸੰਸਾਰੀ ਸਿਆਣਪ (ਅਕਲ) ਜੋ ਆਖਦੀ ਹੈ, ਉਸ ਨੂੰ ਇਮਾਨਦਾਰੀ ਨਾਲ ਨਹੀਂ ਮੰਨਿਆ ਕਰਦੀ। ਸੋ ਝਗੜਾ ਤਾਂ ਸਾਰਾ ਹੀ ਬੇਈਮਾਨੀ ਕਾਰਨ ਹੈ। ਇਸੇ ਲਈ ਗੁਰਮਤਿ ਨੇ ਬੇਈਮਾਨੀ ਨੂੰ ਇਨਸਾਨ ਦੀ ਸਭ ਤੋਂ ਖਤਰਨਾਕ ਦੁਸ਼ਮਣ ਮੰਨਿਆ ਹੈ। ਬੇਈਮਾਨੀ ਤਿਆਗਣ ਦਾ ਉਪਦੇਸ਼ ਹੀ ਤਾਂ ਗੁਰਬਾਣੀ ਅੰਦਰ ਦਰਜ ਹੈ ! ਸੰਸਾਰ ਦਾ ਕੋਈ ਭੀ ਵਿਅਕਤੀ ਬੇਈਮਾਨੀ ਨੂੰ ਖੁਲ੍ਹੇਆਮ ਚੰਗਾ ਨਹੀਂ ਆਖਦਾ ਪਰ ਫਿਰ ਭੀ ਬੇਈਮਾਨੀ ਸੰਸਾਰ ਵਿਚ ਬਹੁਤ ਸ਼ਕਤੀਸ਼ਾਲੀ ਰੂਪ ਵਿਚ ਸਾਡੇ ਲਈ ਦੁੱਖ-ਕਲੇਸ਼ ਪੈਦਾ ਕਰ ਰਹੀ ਹੈ। ਪਰ ਅਸੀਂ ਸਾਰੇ ਇਸ ਦੀ ਸ਼ਕਤੀ ਅੱਗੇ ਇਸ ਲਈ ਲਾਚਾਰ ਦਿਖਾਈ ਦੇ ਰਹੇ ਹਾਂ ਕਿਉਂਕਿ ਅਸੀਂ ਆਪਣੇ ਅੰਦਰੋਂ ਬੇਈਮਾਨੀ ਨਾਲ ਪਿਆਰ ਕਰਦੇ ਹਾਂ ਅਤੇ ਬੇਈਮਾਨੀ ਦੀ ਦੁਸ਼ਮਣ, ਗੁਰਮਤਿ ਨਾਲ ਉਪਰੋਂ-ਉਪਰੋਂ ਪਿਆਰ ਕਰਨ ਦਾ ਦਾਅਵਾ ਕਰਦੇ ਹਾਂ!

ਰਹਤ ਅਵਰ ਕਛੁ ਅਵਰ ਕਮਾਵਤ॥
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥

(ਗਉੜੀ ਸੁਖਮਨੀ ਮਹਲਾ ੫, ਪੰਨਾ ੨੬੯)

